ਆਗਿਆ ਦੂਖ ਸੂਖ ਸਭਿ ਕੀਨੇ ॥ ਅੰਮ੍ਰਿਤ ਨਾਮੁ ਬਿਰਲੈ ਹੀ ਚੀਨੇ॥ ਤਾ ਕੀ ਕੀਮਤਿ ਕਹਣੁ ਨ ਜਾਈ ਜਤ ਕਤ ਓਹੀ ਸਮਾਵਣਾ ॥ ੧੧ ॥ ਸੋਈ ਭਗਤੁ ਸੋਈ ਵਡ ਦਾਤਾ ॥ ਸੋਈ ਪੂਰਨ ਪੁਰਖੁ ਬਿਧਾਤਾ ॥ ਬਾਲ ਸਹਾਈ ਸੋਈ ਤੇਰਾ ਜੋ ਤੇਰੈ ਮਨਿ ਭਾਵਣਾ ॥ ੧੨ ॥ ਮਿਰਤੁ ਦੂਖ ਸੂਖ ਲਿਖਿ ਪਾਏ ॥ ਤਿਲ ਨਹੀ ਬਧਹਿ ਘਟਹਿ ਨ ਘਟਾਏ ॥ ਸੋਈ ਹੋਇ ਜਿ ਕਰਤੇ ਭਾਵੈ ਕਹਿ ਕੈ ਆਪੁ ਵੰਞਾਵਣਾ ॥੧੩॥ ਅੰਧ ਕੂਪ ਤੇ ਸੇਈ ਕਾਢੇ॥ ਜਨਮ ਜਨਮ ਕੇ ਟੂਟੇ ਗਾਂਢੇ ॥ ਕਿਰਪਾ ਧਾਰਿ ਰਖੇ ਕਰਿ ਅਪੁਨੇ ਮਿਲਿ ਸਾਧੂ ਗੋਬਿੰਦੁ ਧਿਆਵਣਾ ॥ ੪ ॥ ਤੇਰੀ ਕੀਮਤਿ ਕਹਣੁ ਨ ਜਾਈ ॥ ਅਚਰਜ ਰੂਪੁ ਵਡੀ ਵਡਿਆਈ ॥ ਭਗਤਿ ਦਾਨੁ ਮੰਗੈ ਜਨੁ ਤੇਰਾ ਨਾਨਕ ਬਲਿ ਬਲਿ ਜਾਵਣਾ ॥੧੫॥੧॥੧੪॥੨੨॥੨੪॥੨॥੧੪॥੬੨॥ [੧੦੮੬]

ਪਦ ਅਰਥ :—ਆਗਿਆ—ਹੁਕਮ ਵਿਚ । ਸਭਿ—ਸਾਰੇ । ਅੰਮ੍ਰਿਤ ਨਾਮੁ—ਆਤਮਕ ਜੀਵਨ ਦੇਣ ਵਾਲਾ ਨਾਮ । ਬਿਰਲੈ ਹੀ—ਕਿਸੇ ਵਿਰਲੇ ਨੇ ਹੀ । ਚੀਨੇ—ਪਛਾਣਿਆ ਹੈ । ਤਾ ਕੀ—ਉਸ (ਪਰਮਾਤਮਾ) ਦੀ । ਜਤ ਕਤ—ਹਰ ਥਾਂ । ਓਹੀ—ਉਹ ਪਰਮਾਤਮਾ ਹੀ । ੧੧ ।

ਸੋਈ—ਉਹ (ਪਰਮਾਤਮਾ ਆਪ) ਹੀ । ਭਗਤੁ—ਭਗਤੀ ਕਰਨ ਵਾਲਾ । ਬਿਧਾਤਾ—ਸਿਰਜਣਹਾਰ । ਬਾਲ ਸਹਾਈ—ਬਾਲ ਉਮਰ ਤੋਂ ਹੀ ਸਾਥੀ । ਸਹਾਈ—ਸਖਾਈ, ਮਿੱਤਰ, ਸਾਥੀ । ਤੇਰੈ ਮਨਿ—(ਹੇ ਪ੍ਰਭੂ !) ਤੇਰੇ ਮਨ ਵਿਚ । ਭਾਵਣਾ—ਚੰਗਾ ਲੱਗਾ ਹੈ । ੧੨ ।

ਮਿਰਤੁ—ਮੌਤ [ਮ੍ਰਿਤ੍ਯੁ] । ਲਿਖਿ—(ਹਰੇਕ ਜੀਵ ਦੇ ਭਾਗਾਂ ਵਿਚ) ਲਿਖ ਕੇ । ਤਿਲੁ—ਰਤਾ ਭਰ ਭੀ । ਬਧਹਿ—ਵਧਦੇ [ਬਹੁ ਵਚਨ] । ਹੋਇ—ਹੁੰਦਾ ਹੈ । ਕਰਤੇ ਭਾਵੈ—ਕਰਤਾਰ ਨੂੰ ਚੰਗਾ ਲੱਗਦਾ ਹੈ । ਕਹਿ ਕੈ—ਆਖ ਕੇ । ਆਪੁ—ਆਪਣੇ ਆਪ ਨੂੰ । ਵੰਞਾਵਣਾ—ਗਵਾਣਾ ਹੁੰਦਾ ਹੈ । ੧੩ ।

ਅੰਧ ਕੂਪ—(ਮਾਇਆ ਦੇ ਮੋਹ ਦਾ) ਘੁੱਪ ਹਨੇਰਾ ਖੂਹ । ਤੇ—ਤੋਂ । ਸੇਈ—ਉਹੀ ਮਨੁੱਖ [ਬਹੁ ਵਚਨ] । ਧਾਰਿ—ਧਾਰ ਕੇ, ਕਰ ਕੇ । ਕਰਿ—ਬਣਾ ਕੇ ।ਮਿਲਿ ਸਾਧੂ—ਗੁਰੂ ਨੂੰ ਮਿਲ ਕੇ । ੧੪ ।

ਦਾਨੁ—ਖ਼ੈਰ । ਜਨੁ—ਦਾਸ । ਨਾਨਕ—ਹੇ ਨਾਨਕ ! ਬਲਿ ਬਲਿ—ਸਦਕੇ । ੧੫ ।

ਅਰਥ :—ਹੇ ਭਾਈ ! (ਜਗਤ ਦੇ) ਸਾਰੇ ਦੁੱਖ ਸਾਰੇ ਸੁਖ (ਪਰਮਾਤਮਾ ਨੇ ਆਪਣੇ) ਹੁਕਮ ਵਿਚ (ਆਪ ਹੀ) ਬਣਾਏ ਹਨ । (ਇਹਨਾਂ ਦੁੱਖਾਂ ਤੋਂ ਬਚਣ ਲਈ)ਕਿਸੇ ਵਿਰਲੇ ਮਨੁੱਖ ਨੇ ਹੀ ਆਤਮਕ ਜੀਵਨ ਦੇਣ ਵਾਲੇ ਹਰਿ-ਨਾਮ ਨਾਲ ਸਾਂਝ ਪਾਈ ਹੈ । ਹੇ ਭਾਈ ! ਉਸ ਪਰਮਾਤਮਾ ਦਾ ਮੁੱਲ ਨਹੀਂ ਦੱਸਿਆ ਜਾ ਸਕਦਾ (ਉਹ ਪਰਮਾਤਮਾ

ਕਿਸੇ ਦੁਨੀਆਵੀ ਪਦਾਰਥ ਦੇ ਵੱਟੇ ਨਹੀਂ ਮਿਲਦਾ, ਊਂਵ) ਹਰ ਥਾਂ ਉਹ ਆਪ ਹੀ ਸਮਾਇਆ ਹੋਇਆ ਹੈ। ੧੧।

ਹੇ ਭਾਈ! ਉਹ ਪਰਮਾਤਮਾ ਆਪ ਹੀ (ਆਪਣੇ ਸੇਵਕ ਵਿਚ ਬੈਠਾ ਆਪਣੀ) ਭਗਤੀ ਕਰਨ ਵਾਲਾ ਹੈ, ਉਹ ਆਪ ਹੀ ਸਭ ਤੋਂ ਵੱਡਾ ਦਾਤਾਰ ਹੈ, ਉਹ ਆਪ ਹੀ ਸਭ ਵਿਚ ਵਿਆਪਕ ਸਿਰਜਣਹਾਰ ਹੈ। ਹੇ ਪ੍ਰਭੂ! ਜਿਹੜਾ (ਤੇਰਾ ਭਗਤ) ਤੇਰੇ ਮਨ ਵਿਚ (ਤੈਨੂੰ) ਪਿਆਰਾ ਲੱਗਦਾ ਹੈ, ਉਹੀ ਤੇਰਾ ਬਾਲ-ਸਖਾਈ ਹੈ (ਉਹੀ ਤੈਨੂੰ ਇਉਂ ਪਿਆਰਾ ਹੈ ਜਿਵੇਂ ਛੋਟੀ ਉਮਰ ਤੋਂ ਇਕੱਠੇ ਰਹਿਣ ਵਾਲੇ ਬਾਲਕ ਇਕ ਦੂਜੇ ਨੂੰ ਸਾਰੀ ਉਮਰ ਪਿਆਰ ਕਰਨ ਵਾਲੇ ਹੁੰਦੇ ਹਨ)। ੧੨।

ਹੇ ਭਾਈ! ਮੌਤ ਦੁੱਖ ਸੁਖ ਕਰਤਾਰ ਨੇ ਆਪ ਹੀ (ਜੀਵਾਂ ਦੇ ਲੇਖਾਂ ਵਿਚ) ਲਿਖ ਕੇ ਰੱਖ ਦਿੱਤੇ ਹਨ। ਨਾਹ ਇਹ ਵਧਾਇਆਂ ਰਤਾ ਭੀ ਵਧਦੇ ਹਨ, ਨਾਹ ਇਹ ਘਟਾਇਆਂ ਰਤਾ ਭਰ ਘਟਦੇ ਹਨ। ਹੇ ਭਾਈ! ਜੋ ਕੁਝ ਕਰਤਾਰ ਨੂੰ ਚੰਗਾ ਲੱਗਦਾ ਹੈ ਉਹੀ ਹੁੰਦਾ ਹੈ। (ਇਹ) ਆਖ ਕੇ (ਕਿ ਅਸੀ ਆਪਣੇ ਆਪ ਕੁਝ ਕਰ ਸਕਦੇ ਹਾਂ) ਆਪਣੇ ਆਪ ਨੂੰ ਖ਼ੁਆਰ ਹੀ ਕਰਨਾ ਹੁੰਦਾ ਹੈ। ੧੩।

ਹੇ ਭਾਈ! ਪਰਮਾਤਮਾ ਕਿਰਪਾ ਕਰ ਕੇ ਜਿਨ੍ਹਾਂ ਮਨੁੱਖਾਂ ਨੂੰ ਆਪਣੇ ਬਣਾ ਲੈਂਦਾ ਹੈ, ਜਿਹੜੇ ਮਨੁੱਖ ਗੁਰੂ ਨੂੰ ਮਿਲ ਕੇ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਹਨਾਂ ਨੂੰ ਹੀ ਪਰਮਾਤਮਾ ਮਾਇਆ ਦੇ ਮੋਹ ਦੇ ਘੁੱਪ ਹਨੇਰੇ ਖੂਹ ਵਿਚੋਂ ਕੱਢ ਲੈਂਦਾ ਹੈ, ਤੇ, ਕਈ ਜਨਮਾਂ ਦੇ (ਆਪਣੇ ਨਾਲੋਂ) ਟੁੱਟਿਆਂ ਹੋਇਆਂ ਨੂੰ (ਮੁੜ ਆਪਣੇ ਨਾਲ) ਜੋੜ ਲੈਂਦਾ ਹੈ। ੧੪।

ਹੇ ਨਾਨਕ! (ਆਖ—ਹੇ ਪ੍ਰਭੂ!) ਤੇਰਾ ਮੁੱਲ ਨਹੀਂ ਪਾਇਆ ਜਾ ਸਕਦਾ। ਤੇਰਾ ਸਰੂਪ ਹੈਰਾਨ ਕਰ ਦੇਣ ਵਾਲਾ ਹੈ, ਤੇ ਵਡਿਆਈ ਵੱਡੀ ਹੈ। ਤੇਰਾ ਸੇਵਕ (ਤੇਰੇ ਦਰ ਤੋਂ) ਤੇਰੀ ਭਗਤੀ ਦਾ ਖ਼ੈਰ ਮੰਗਦਾ ਹੈ, ਤੇ ਤੈਥੋਂ ਸਦਕੇ ਜਾਂਦਾ ਹੈ ਕੁਰਬਾਨ ਜਾਂਦਾ ਹੈ। ੧੫। ੧। ੧੪। ੨੨। ੨੪। ੨। ੧੪। ੬੨।

ਅੰਕਾਂ ਦਾ ਵੇਰਵਾ :—

ਸੋਲਹੇ ਮ: ੧—੨੨
ਸੋਲਹੇ ਮ: ੩—੨੪
ਸੋਲਹੇ ਮ: ੪— ੨
ਸੋਲਹੇ ਮ: ੫—੧੪

ਕੁੱਲ ਜੋੜ—੬੨

———